| اللَّهُمَّ إِنِّي أَسْأَلُكَ مِنَ الْخَيْرِ كُلِّهِ |
| --- |
| ਹੇ ਮੇਰੇ ਅੱਲ੍ਹਾ, ਮੈਂ ਤੇਰੇ ਤੋਂ ਹਰ ਤਰ੍ਹਾਂ ਦੀ ਖ਼ੈਰ (ਭਲਾਈ) ਮੰਗਦਾ ਹਾਂ |
| عَاجِلِهِ وَآجِلِهِ |
| ਜਲਦੀ (ਹੁਣੇ) ਮਿਲਣ ਵਾਲੀ (ਖ਼ੈਰ) ਅਤੇ ਦੇਰ (ਬਾਅਦ) ਵਿੱਚ ਮਿਲਣ ਵਾਲੀ (ਖ਼ੈਰ) (ਜਾਂ ਦੁਨੀਆ ਦੀ ਅਤੇ ਆਖਰਤ ਦੀ ਖ਼ੈਰ) |
| مَا عَلِمْتُ مِنْهُ وَمَا لَمْ أَعْلَمْ |
| ਉਹ ਵੀ ਜਿਸ ਦਾ ਮੈਨੂੰ ਇਲਮ ਹੈ ਅਤੇ ਉਹ ਵੀ ਜਿਸ ਦਾ ਮੈਨੂੰ ਇਲਮ ਨਹੀਂ |
| وَأَعُوذُ بِكَ مِنَ الشَّرِّ كُلِّهِ |
| ਹੇ ਮੇਰੇ ਅੱਲ੍ਹਾ ਮੈਂ ਹਰ ਤਰ੍ਹਾਂ ਦੀ ਸ਼ਰ (ਬੁਰਾਈ) ਤੋਂ ਤੇਰੀ ਸ਼ਰਨ (ਪਨਾਹ) ਵਿੱਚ ਆਉਂਦਾ ਹਾਂ |
| عَاجِلِهِ وَآجِلِهِ |
| ਜਲਦੀ (ਹੁਣੇ) ਆਉਣ ਵਾਲੀ (ਬੁਰਾਈ) ਅਤੇ ਦੇਰ (ਬਾਅਦ) ਵਿੱਚ ਆਉਣ ਵਾਲੀ (ਬੁਰਾਈ) (ਜਾਂ ਦੁਨੀਆ ਦੀ ਅਤੇ ਆਖਰਤ ਦੀ ਬੁਰਾਈ ਤੋਂ) |
| مَا عَلِمْتُ مِنْهُ وَمَا لَمْ أَعْلَمْ |
| ਉਸ ਤੋਂ ਵੀ ਜਿਸ ਦਾ ਮੈਨੂੰ ਇਲਮ ਹੈ ਅਤੇ ਉਸ ਤੋਂ ਵੀ ਜਿਸ ਦਾ ਮੈਨੂੰ ਇਲਮ ਨਹੀਂ |
| اللَّهُمَّ إِنِّي أَسْأَلُكَ مِنْ خَيْرِ مَا سَأَلَكَ عَبْدُكَ وَنَبِيُّكَ |
| ਹੇ ਮੇਰੇ ਅੱਲ੍ਹਾ ਮੈਂ ਤੇਰੇ ਤੋਂ ਉਹ ਖ਼ੈਰ ਮੰਗਦਾ ਹਾਂ ਜੋ ਤੇਰੇ ਬੰਦੇ ਅਤੇ ਤੇਰੇ ਨਬੀ (ਮੁਹੰਮਦ) ਨੇ ਤੇਰੇ ਤੋਂ ਮੰਗੀ ਹੈ। |
| وَأَعُوذُ بِكَ مِنْ شَرِّ مَا عَاذَ بِهِ عَبْدُكَ وَنَبِيُّكَ |
| ਅਤੇ ਮੈਂ ਉਸ ਬੁਰਾਈ ਤੋਂ ਤੇਰੀ ਸ਼ਰਨ ਲੈਂਦਾ ਹਾਂ ਜਿਸ ਤੋਂ ਤੇਰੇ ਬੰਦੇ ਅਤੇ ਤੇਰੇ ਨਬੀ (ਮੁਹੰਮਦ) ਨੇ ਸ਼ਰਨ ਲਈ ਹੈ। |
| اللَّهُمَّ إِنِّي أَسْأَلُكَ الْجَنَّةَ |

| ਹੇ ਮੇਰੇ ਅੱਲ੍ਹਾ ਮੈਂ ਤੇਰੇ ਕੋਲੋਂ ਜੰਨਤ ਦਾ ਸਵਾਲ ਕਰਦਾ ਹਾਂ |
| --- |
| وَمَا قَرَّبَ إِلَيْهَا مِنْ قَوْلٍ أَوْ عَمَلٍ |
| ਅਤੇ ਹਰ ਉਸ ਕੌਲ ਅਤੇ ਅਮਲ (ਦੀ ਤੌਂਫੀਕ) ਦਾ ਸਵਾਲ ਕਰਦਾ ਹਾਂ ਜੋ (ਮੈਨੂੰ) ਉਸ (ਜੰਨਤ) ਦੇ ਕਰੀਬ ਕਰ ਦੇਵੇ |
| وَأَعُوذُ بِكَ مِنَ النَّارِ |
| ਅਤੇ ਮੈਂ (ਜਹੰਨਮ ਦੀ) ਅੱਗ ਤੋਂ ਤੇਰੀ ਪਨਾਹ ਵਿੱਚ ਆਉਂਦਾ ਹਾਂ |
| وَمَا قَرَّبَ إِلَيْهَا مِنْ قَوْلٍ أَوْ عَمَلٍ |
| ਅਤੇ ਹਰ ਉਸ ਕੌਲ ਅਤੇ ਅਮਲ ਤੋਂ ਪਨਾਹ ਮੰਗਦਾ ਹਾਂ ਜੋ (ਮੈਨੂੰ) ਉਸ (ਜਹੰਨਮ ਦੀ ਅੱਗ) ਦੇ ਕਰੀਬ ਕਰ ਦੇਵੇ। |
| وَأَسْأَلُكَ أَنْ تَجْعَلَ كُلَّ قَضَاءٍ قَضَيْتَهُ لِي خَيْرًا |
| ਅਤੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਤੂੰ ਜੋ ਵੀ ਫੈਸਲਾ (ਤਕਦੀਰ/ਕਦਰ ਦਾ) ਕਰੇਂ ਉਸਨੂੰ ਮੇਰੇ ਲਈ ਬੇਹਤਰ ਬਣਾ ਦੇ। |

ਅੰਮਾਂ ਆਇਸ਼ਾ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ ﷺ ਨੇ ਉਹਨਾਂ ਨੂੰ ਇਹ ਦੁਆ ਸਿਖਾਈ।

ਇਬਨੇ ਮਾਜਾ 3846 ਸਹੀ